# ਗੁਰੂ-ਡੰਮ੍ਹ ਦਾ ਸਹੀ ਹੱਲ
# ਗੁਰਬਾਣੀ ਦੀ ਸਹੀ ਵਿਆਖਿਆ

ਗੁਰਮਤਿ ਸੱਚ ਸਰੂਪ ਪਰਮੇਸ਼ਰ ਦਾ ਗਿਆਨ ਕਰਵਾਉਣ ਵਿਚ ਸਮਰੱਥ ਹੈ। ਸੰਸਾਰ ਦੀਆਂ ਬਾਕੀ ਸਾਰੀਆਂ ਹੀ ਮੱਤਾਂ ਦਾ ਮਨੋਰਥ ਭਾਵੇਂ ਨਿਰਾਕਾਰ ਪਰਮੇਸ਼ਰ ਦੀ ਸੋਝੀ ਕਰਵਾਉਣਾ ਹੀ ਹੈ ਪਰ ਗੁਰਮਤਿ ਤੋਂ ਬਿਨਾਂ ਹੋਰ ਕੋਈ ਵੀ ਮੱਤ ਨਿਰਾਕਾਰ ਦੀ ਸੋਝੀ ਕਰਵਾਉਣ ਵਿਚ ਸਮਰੱਥ ਨਹੀਂ ਹੈ। ਇਹੀ ਕਾਰਨ ਹੈ ਕਿ ਅੱਜ ਸਾਰੇ ਸੰਸਾਰ ਦੇ ਲੋਕਾਂ ਨੇ ਗੁਰਬਾਣੀ/ਗੁਰਮਤਿ ਨੂੰ ਸਰਬ ਸ੍ਰੇਸ਼ਟ ਮੰਨ ਲਿਆ ਹੈ। ਗੁਰਬਾਣੀ ਵਿਚ ਉਸ ਸਮੇਂ ਦੀਆਂ ਮੱਤਾਂ ਦੀ ਵਿਚਾਰਧਾਰਾ ਦਰਜ ਹੈ ਤੇ ਉਨ੍ਹਾਂ ਦੀਆਂ ਕਮੀਆਂ ਦੱਸ ਕੇ ਸੱਚ ਦੇ ਮਾਰਗ ਵੱਲ ਉਨ੍ਹਾਂ ਮੱਤਾਂ ਨੂੰ ਮੋੜਨ ਦੇ ਸੁਝਾਅ ਵੀ ਨਾਲੋਂ ਨਾਲ ਦਿੱਤੇ ਹੋਏ ਹਨ।

ਧਰਮਾਂ ਦੇ ਖੇਤਰ ਵਿਚ ਵੱਡੀ ਸਮੱਸਿਆ ਇਹ ਹੈ ਕਿ ਅਧੂਰੇ ਗੁਰੂ ਵੀ ਆਪਣੇ ਆਪ ਨੂੰ ਅਧੂਰਾ ਮੰਨਣ ਲਈ ਤਿਆਰ ਨਹੀਂ ਹੁੰਦੇ। ਆਪਣੇ ਆਪ ਨੂੰ ਅਧੂਰਾ ਮੰਨ ਲੈਣਾ ਜਾਂ ਆਪਣੀ ਕਮੀ ਨੂੰ ਮੰਨ ਲੈਣਾ ਉਨ੍ਹਾਂ ਲਈ ਮੌਤ ਤੁਲ ਜਾਪਦਾ ਹੈ। ਇਸ ਲਈ ਇਹ ਸ਼ਾਤਰ ਲੋਕ ਜਾਂ ਤਾਂ ਇਸ ਸੱਚੀ ਮੱਤ ਦਾ ਵਿਰੋਧ ਕਰਨਾ ਆਰੰਭ ਕਰ ਦਿੰਦੇ ਹਨ ਜਾਂ ਇਹ ਇਸ ਸੱਚੀ ਬਾਣੀ ਨੂੰ ਇਸ ਢੰਗ ਨਾਲ ਸਮਝਾਉਂਦੇ ਹਨ ਜਿਸ ਨਾਲ ਉਨ੍ਹਾਂ ਦਾ ਗੁਰੂ-ਡੰਮ੍ਹ, ਇਸ ਗਿਆਨ ਖੜਗ ਦੀ ਤਿੱਖੀ ਮਾਰ ਤੋਂ ਬਚ ਸਕੇ। ਗੁਰਬਾਣੀ ਦੇ ਅਰਥ ਤੋੜ-ਮਰੋੜ ਕੇ ਪ੍ਰਚਾਰੇ ਜਾਣੇ ਗੁਰਬਾਣੀ ਦੇ ਮੰਨਣ ਵਾਲਿਆਂ ਲਈ ਦੁਖਦਾਈ ਹਾਲਤ ਪੈਦਾ ਕਰ ਦਿੰਦੇ ਹਨ ਜਿਸ ਤੋਂ ਗੁਰਬਾਣੀ ਨੂੰ ਮੰਨਣ ਵਾਲਿਆਂ ਵਿਚ ਘਬਰਾਹਟ ਅਤੇ ਭੜਕਾਹਟ ਦਾ ਪੈਦਾ ਹੋ ਜਾਣਾ ਕੁਦਰਤੀ ਗੱਲ ਹੈ। ਅਜਿਹੀ ਹਾਲਤ ਹੀ ਅੱਜ ਨੂਰਮਹਿਲੀਏ ਆਸ਼ੂਤੋਸ਼ ਕਾਰਨ ਬਣ ਗਈ ਹੈ।

ਅਜਿਹੀ ਹਾਲਤ ਭਾਵੇਂ ਕੋਈ ਪਹਿਲੀ ਵਾਰ ਨਹੀਂ ਬਣੀ- ਗੁਰੂ ਸਾਹਿਬਾਨ ਤੋਂ ਲੈ ਕੇ ਅਜਿਹਾ ਕੁਝ ਮਨਮੱਤੀਆਂ ਅਤੇ ਉਸ ਸਮੇਂ ਦੀਆਂ ਸਰਕਾਰਾਂ ਦੀ ਮਿਲੀ-ਭੁਗਤ ਨਾਲ ਹੁੰਦਾ ਰਿਹਾ ਹੈ। ਬਲਕਿ ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਜੇ ਵੇਖਿਆ ਵਿਚਾਰਿਆ ਜਾਵੇ ਤਾਂ ਭਗਤਾਂ ਦੇ ਸਮੇਂ ਵੀ ਮਨਮੱਤੀਆਂ ਵੱਲੋਂ ਪਰਮੇਸ਼ਰ ਦੀ ਇਸ ਸੱਚੀ-ਸੁੱਚੀ ਬਾਣੀ ਦਾ ਵਿਰੋਧ ਕੀਤਾ ਜਾਂਦਾ ਰਿਹਾ ਹੈ ਜਿਸ ਦੇ ਪ੍ਰਮਾਣ ਭਗਤਾਂ ਦੀ ਆਪਣੀ ਬਾਣੀ ਅਤੇ ਇਤਿਹਾਸ ਵਿਚੋਂ ਮਿਲਦੇ ਹਨ। ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਨੂੰ ਹਾਥੀ ਅੱਗੇ ਸੁਟਵਾਉਣ ਜਿਹੇ ਕਾਰਿਆਂ ਪਿੱਛੇ ਦਰਅਸਲ ਅਜਿਹੇ ਦੰਭੀਆਂ ਦਾ ਹੀ ਹੱਥ ਸੀ। ਭਗਤ ਰਵਿਦਾਸ ਜੀ ਤਾਂ ਬਾਣੀ ਅੰਦਰ ਹੀ ਆਖ

ਰਹੇ ਹਨ ਕਿ ਪਾਂਡੇ ਲੋਕ ਮੈਨੂੰ ਢੇਡ (ਅਤਿ ਨੀਚ) ਆਖ ਰਹੇ ਹਨ ਕਿਉਂਕਿ ਮੈਂ ਪਰਮੇਸ਼ਰ ਦੀ ਗੱਲ ਕਰ ਰਿਹਾ ਹਾਂ। ਭਗਤ ਜੀ ਨੇ ਪਰਮੇਸ਼ਰ ਦੀ ਗੱਲ ਕਰਨੀ ਬੰਦ ਨਹੀਂ ਕੀਤੀ। ਆਖਰਕਰ ਇਨ੍ਹਾਂ ਝੂਠੀ ਮੱਤ ਦੇ ਧਾਰਨੀ ਗੁਰੂ-ਡੰਮ੍ਹ ਦੇ ਪੁਜਾਰੀਆਂ ਨੂੰ ਹੀ ਹਾਰ ਮੰਨਣੀ ਪਈ ਜਿਸ ਦਾ ਜ਼ਿਕਰ ਭਗਤ ਜੀ ਕਰਦੇ ਹੋਏ ਆਖ ਰਹੇ ਹਨ ਕਿ ਬਿਪਰਾਂ ਦੇ ਪ੍ਰਧਾਨ ਹੁਣ ਮੇਰੇ ਅੱਗੇ ਡੰਡਉਤ ਤਾਂ ਕਰਦੇ ਹਨ। ਪਰ ਹੇ ਪਰਮੇਸ਼ਰ! ਇਹ ਮੇਰੀ ਜਿੱਤ ਨਹੀਂ, ਇਹ ਤੇਰੇ ਨਾਮ ਅੱਗੇ ਝੁਕ ਗਏ ਹਨ।

ਗੁਰੂ ਕਾਲ ਸਮੇਂ ਵੀ ਇਨ੍ਹਾਂ ਮਨਮੱਤੀਆਂ ਅਤੇ ਮੌਕੇ ਦੀਆਂ ਸਰਕਾਰਾਂ ਦੀ ਮਿਲੀ-ਭੁਗਤ ਨਾਲ ਗੁਰੂ-ਘਰ ਦੇ ਜੰਮਪਲਾਂ ਨੂੰ ਆਪਣੇ ਮਾਇਆ ਜਾਲ 'ਚ ਫਸਾ ਕੇ ਇਨ੍ਹਾਂ ਸ਼ਾਤਰ ਲੋਕਾਂ ਨੇ ਗੁਰਮਤਿ ਦੇ ਪ੍ਰਚਾਰ ਨੂੰ ਢਾਹ ਲਾਉਣ ਲਈ ਗੁਰੂ-ਘਰ ਦੇ ਸਮਾਨੰਤਰ ਇਕ ਅਜਿਹੀ ਮੱਤ ਚਲਾਉਣ ਦੀਆਂ ਚਾਲਾਂ ਚੱਲੀਆਂ ਜਿਸ ਨਾਲ ਇਨ੍ਹਾਂ ਦੀਆਂ ਆਪਣੀਆਂ ਮੱਤਾਂ ਅਤੇ ਗੁਰਮਤਿ ਵਿਚਲਾ ਅੰਤਰ ਸਮਾਪਤ ਕਰਕੇ ਇਨ੍ਹਾਂ ਦੇ ਦੰਭ ਦਾ ਬਚਾਅ ਹੋ ਜਾਂਦਾ । ਪਰ ਗੁਰੂ ਸਾਹਿਬਾਨ ਨਾਮ ਰੰਗ ਵਿਚ ਰੰਗੇ ਅਡੋਲ ਗੁਰਮਤਿ ਦਾ ਪ੍ਰਚਾਰ ਕਰਦੇ ਰਹੇ। ਅੰਤ ਨੂੰ ਕੂੜ ਕਪਟ ਦੀਆਂ ਮੱਤਾਂ ਆਪ ਤ੍ਰਸਨੇ ਹੀ ਸਮੇਂ ਦੀ ਮਾਰ ਨਾਲ ਦਮ ਤੋੜ ਗਈਆਂ। ਉਨ੍ਹਾਂ ਮੱਤਾਂ ਵਿਚ ਕੋਈ ਵੀ ਮੱਤ ਗੁਰੂ ਘਰ ਦਾ ਵਿਰੋਧ ਕੀਤਾ ਉਹ ਅੱਜ ਦਿਖਾਈ ਨਹੀਂ ਦੇ ਰਹੀ।

ਜਿਵੇਂ ਪਹਿਲਾਂ ਵੀ ਸੰਕੇਤ ਕੀਤਾ ਜਾ ਚੁਕਾ ਹੈ ਕਿ ਗੁਰਮਤਿ ਦੀ ਹੋਂਦ ਉਨ੍ਹਾਂ ਲੋਕਾਂ ਲਈ ਖ਼ਤਰੇ ਦੀ ਘੰਟੀ ਬਣੀ ਰਹਿੰਦੀ ਹੈ ਜਿਹੜੇ ਧਰਮ ਦੇ ਨਾਂ 'ਤੇ ਪਾਖੰਡਵਾਦ ਨੂੰ ਚਲਾਉਣ ਵਾਲੇ ਹੁੰਦੇ ਹਨ। ਵਰਨਾ ਗੁਰਮਤਿ ਤਾਂ ਸਾਰੀਆਂ ਮੱਤਾਂ ਨੂੰ ਉਸ ਤੋਂ ਅਗਲਾ ਰਸਤਾ ਦੱਸਦੀ ਹੈ ਜਿਥੇ ਜਾ ਕੇ ਉਨ੍ਹਾਂ ਮੱਤਾਂ ਵਿਚ ਖੜ੍ਹੋਤ ਆ ਜਾਂਦੀ ਹੈ। ਕਿਸੇ ਵੀ ਵਿਅਕਤੀ ਜਾਂ ਮੱਤ ਦੇ ਗਿਆਨ ਵਿਚ ਆਈ ਖੜੋਤ ਨੂੰ ਤੋੜ ਕੇ, ਉਸ ਦੇ ਗਿਆਨ ਵਿਚ ਵਾਧਾ ਕਰਨ ਨੂੰ ਦੁਨੀਆਂ ਦਾ ਕੋਈ ਵੀ ਸੂਝਵਾਨ ਵਿਅਕਤੀ ਬੁਰਾ ਨਹੀਂ ਮੰਨ ਸਕਦਾ। ਬੁਰਾ ਕੇਵਲ ਓਹੀ ਲੋਕ ਮੰਨਦੇ ਹਨ ਜਿਨ੍ਹਾਂ ਨੇ ਝੂਠ ਦੀਆਂ ਦੁਕਾਨਾਂ ਖੋਲ੍ਹ ਰੱਖੀਆਂ ਹਨ।

ਗੁਰਬਾਣੀ ਦਾ ਸੱਚ ਸੰਸਾਰ ਦੇ ਲੋਕਾਂ ਦੇ ਮਨਾਂ ਵਿਚ ਗਿਆਨ ਦਾ ਸੂਰਜ ਪ੍ਰਗਟ ਕਰਨ ਵਾਲਾ ਹੈ। ਮਨਮੁਖ ਉੱਲੂ ਤਾਂ ਸੂਰਜ ਦਾ ਵਿਰੋਧ ਕਰੇਗਾ ਹੀ ਕਿਉਂਕਿ ਉਸ ਦਾ ਗੁਰੂ-ਡੰਮ੍ਹ ਤਾਂ ਹਨ੍ਹੇਰੇ ਵਿਚ ਹੀ ਪ੍ਰਫੁੱਲਤ ਹੁੰਦਾ ਜਾਂ ਫਲਦਾ ਫੂਲਦਾ ਹੈ। ਗੁਰਬਾਣੀ ਮਨੁੱਖ ਮਾਤਰ ਨੂੰ ਸੋਝੀ ਪ੍ਰਦਾਨ ਕਰਦੀ ਹੈ ਜਿਸ ਕਰਕੇ ਸਧਾਰਨ ਆਦਮੀ ਇਨ੍ਹਾਂ ਪਾਖੰਡਵਾਦੀਆਂ ਦੇ ਭਰਮ ਜਾਲ 'ਚ ਫਸਣ ਤੋਂ ਸੁਚੇਤ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਇਨ੍ਹਾਂ ਦੰਭੀ ਅਖੌਤੀ ਆਪੂੰ ਬਣੇ ਗੁਰੂਆਂ ਵੱਲੋਂ ਗੁਰਮਤਿ ਦੇ ਵਿਰੋਧ ਦਾ।

ਸੰਸਾਰ ਵਿਚ ਦੋ ਪ੍ਰਕਾਰ ਦੇ ਗੁਰੂ ਹੁੰਦੇ ਹਨ- ਅਸਲੀ ਗੁਰੂ ਅਤੇ ਨਕਲੀ ਗੁਰੂ।

ਅਸਲੀ ਗੁਰੂ ਦੀ ਪਛਾਣ ਇਹ ਹੈ ਕਿ ਉਹ ਮਨੁੱਖਤਾ ਦਾ ਭਰਮ ਨਾਸ ਕਰਕੇ ਦੁਨੀਆਂ ਦੇ ਹਰ ਬਸ਼ਰ ਨੂੰ ਆਪਣੇ ਵਰਗਾ ਸੂਝਵਾਨ ਬਣਾਉਂਦਾ ਹੈ। ਕਿਉਂਕਿ

ਅਸਲੀ ਗੁਰੂ ਕੋਲ ਇਤਨਾ ਗਿਆਨ ਦਾ ਭੰਡਾਰ ਹੁੰਦਾ ਹੈ ਜਿਸ ਨੂੰ ਅਥਾਹ ਹੀ ਕਿਹਾ ਜਾ ਸਕਦਾ ਹੈ। ਇਸ ਲਈ ਸੱਚੇ ਗੁਰੂ ਨੂੰ ਕਿਸੇ ਸਮੇਂ ਵੀ ਅਜਿਹਾ ਖ਼ਤਰਾ ਨਹੀਂ ਰਹਿੰਦਾ ਕਿ ਮੈਥੋਂ ਗਿਆਨ ਪ੍ਰਾਪਤ ਕਰਕੇ ਕੋਈ ਦੂਸਰਾ ਮੈਥੋਂ ਅੱਗੇ ਨਾ ਲੰਘ ਜਾਵੇ। ਉਹ ਤਾਂ ਸਗੋਂ ਸਾਰੀ ਲੋਕਾਈ ਨੂੰ ਹੀ ਆਪਣੇ ਵਰਗਾ ਬਣਾ ਲੈਣਾ ਲੋਚਦਾ ਰਹਿੰਦਾ ਹੈ ਜਦੋਂ ਕਿ ਨਕਲੀ ਗੁਰੂ ਅਲਪ ਬੁੱਧੀ ਦਾ ਮਾਲਕ ਹੁੰਦਾ ਹੈ। ਉਸ ਨੂੰ ਹਮੇਸ਼ਾ ਹੀ ਖ਼ਤਰਾ ਬਣਿਆ ਰਹਿੰਦਾ ਹੈ ਕਿ ਮੈਥੋਂ ਕੋਈ ਅੱਗੇ ਨਾ ਲੰਘ ਜਾਵੇ ਜਾਂ ਮੇਰੇ ਅਲਪ ਗਿਆਨ ਦਾ ਕਿਸੇ ਨੂੰ ਪਤਾ ਨਾ ਲੱਗ ਜਾਵੇ। ਇਸੇ ਲਈ ਉਹ ਲੋਕਾਂ ਨੂੰ ਸੂਝਵਾਨ ਬਣਾਉਣ ਦੀ ਥਾਂ ਭਰਮ ਭੁਲੇਖਿਆਂ ਵਿਚ ਉਲਝਾਈ ਰੱਖਣ ਵਾਲਾ ਹੀ ਹੁੰਦਾ ਹੈ। ਇਸੇ ਵਿਚ ਉਸ ਦੇ ਗੁਰੂ-ਡੰਮ੍ਹ ਦਾ ਬਚਾਅ ਸੰਭਵ ਹੁੰਦਾ ਹੈ। ਉਪਰੋਕਤ ਸਾਰੇ ਕਾਰਨਾਂ ਕਰਕੇ ਇਹ ਆਸ਼ੂਤੋਸ਼ੀਏ ਇਸ ਸੱਚੀ ਸੁੱਚੀ ਮੱਤ ਦੇ ਵਿਰੋਧੀ ਹੁੰਦੇ ਹਨ

ਹੁਣ ਅਸੀਂ ਇਹ ਵੇਖਾਂਗੇ ਕਿ ਗੁਰਮਤਿ ਤੋਂ ਬਿਨਾਂ ਬਾਕੀ ਸਾਰੀਆਂ ਮੱਤਾਂ ਸਮੇਂ ਸਮੇਂ ਸਰਕਾਰਾਂ ਦੀਆਂ ਅੱਖਾਂ ਵਿਚ ਕਿਉਂ ਨਹੀਂ ਰੜਕਦੀਆਂ? ਉਹਦਾ ਕਾਰਨ ਇਹ ਹੈ ਕਿ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਉਨ੍ਹਾਂ ਸਾਰੀਆਂ ਸਰਕਾਰਾਂ ਦੀ ਹੀ ਹੁੰਦੀ ਹੈ। ਜਿਨ੍ਹਾਂ ਸਰਕਾਰਾਂ ਦੇ ਹਾਕਮ ਮਨਭਾਉਂਦੇ ਹੁਕਮ ਚਲਾਉਣ ਦੇ ਇੱਛੁਕ ਹੋਣ। ਜਦਕਿ ਗੁਰਮਤਿ ਸੰਸਾਰ ਦੀਆਂ ਸਾਰੀਆਂ ਮੱਤਾਂ ਨੂੰ ਹੀ ਪਲੇਟਫਾਰਮ ਉੱਤੇ (ਵਿਚ) ਲਿਆ ਕੇ ਆਪਸੀ ਮੱਤਭੇਦ ਦੂਰ ਕਰਵਾ ਕੇ ਸੰਸਾਰ ਦੇ ਸਾਰੇ ਲੋਕਾਂ ਦਾ ਭਲਾ ਚਾਹੁਣ ਅਤੇ ਕਰਨ ਵਾਲੇ ਰਾਜ ਪ੍ਰਬੰਧ ਵਾਲੀ (ਵਿਚਾਰਧਾਰਾ) ਨਾਲ ਟਕਰਾਅ ਦਾ ਕਾਰਨ (ਮੁੱਖ) ਹੀ ਇਹ ਹੈ ਕਿ ਉਨ੍ਹਾਂ ਦੇ 'ਪਾੜੋ ਤੇ ਰਾਜ ਕਰੋ' ਦਾ ਵਿਰੋਧ ਇਹ ਮੱਤ ਕਰ ਰਹੀ ਹੈ। ਝੂਠੇ ਅਤੇ ਅਨਿਆਈ ਰਾਜ ਪ੍ਰਬੰਧ ਨਾਲ ਇਸ ਮੱਤ ਦਾ ਟਕਰਾਅ ਮੁੱਢ ਕਦੀਮ ਤੋਂ ਹੀ ਚਲਿਆ ਆ ਰਿਹਾ ਹੈ। ਇਹ ਗੁਰਮਤਿ ਹੀ ਹੈ ਜਿਹੜੀ ਸੰਸਾਰ ਦੇ ਰਾਜਿਆਂ ਨੂੰ ਝੂਠੇ ਚਾਰ ਦਿਨ ਦੇ ਘੜੰਮ ਚੌਧਰੀ ਆਖ ਕੇ ਇਨ੍ਹਾਂ ਦੀ ਨਿਰਾਦਰੀ ਨਿਰਭੈਤਾ ਨਾਲ ਕਰਦੀ ਹੈ। ਪਰਮੇਸ਼ਰ ਤੋਂ ਬਿਨਾਂ ਗੁਰਮਤਿ ਅਨੁਸਾਰ ਦੂਸਰਾ ਕੋਈ ਰਾਜਾ ਹੈ ਹੀ ਨਹੀਂ। ਗੁਰਮਤਿ ਦੀਆਂ ਉਪਰੋਕਤ ਟਿੱਪਣੀਆਂ ਰਾਜਿਆਂ ਨੂੰ ਉਨ੍ਹਾਂ ਖਿਲਾਫ਼ ਬਗ਼ਾਵਤ ਦੀ ਘੰਟੀ ਭਾਸਦੀਆਂ ਹਨ। ਇਸ ਲਈ ਇਸ ਮੱਤ ਨੂੰ ਦਿਸ਼ਾਹੀਣ ਕਰਨ ਲਈ ਸਮੇਂ ਦੀਆਂ ਸਰਕਾਰਾਂ ਦੂਸਰੀਆਂ ਝੂਠੀਆਂ ਮੱਤਾਂ ਨੂੰ ਆਪਣੇ ਮੁਫਾਦ ਲਈ ਵਰਤਦੀਆਂ ਰਹਿੰਦੀਆਂ ਹਨ।

ਅੱਜ ਆਸ਼ੂਤੋਸ਼ ਦੀ ਕਹਾਣੀ ਪਿੱਛੇ ਇਹੀ ਸ਼ਰਾਰਤ ਕੰਮ ਕਰ ਰਹੀ ਭਾਸਦੀ ਹੈ। ਜੇ ਅਸੀਂ ਗੁਰਮਤਿ ਅਨੁਸਾਰ ਸਰਬੱਤ ਦੇ ਭਲੇ ਦੀ ਗੱਲ ਕਰੀਏ ਤਾਂ ਸ਼ਾਇਦ ਅੱਜ ਦੀ ਸਰਕਾਰ ਵੱਲੋਂ ਸਾਡਾ ਵਿਰੋਧ ਏਨਾ ਨਾ ਹੋਵੇ ਜਿੰਨਾ ਵਿਰੋਧ ਅੱਜ ਸਾਨੂੰ ਝੱਲਣਾ ਪੈ ਰਿਹਾ ਹੈ। ਇਸ ਵਿਚ ਸਾਡਾ ਕਸੂਰ ਕੇਵਲ ਏਨਾ ਹੈ ਕਿ ਜਦੋਂ ਅਸੀਂ ਕੇਵਲ ਸਿੱਖਾਂ ਦੇ ਭਲੇ ਤਕ ਹੀ ਆਪਣੀ ਸੀਮਤ ਕਰ ਦਿੰਦੇ ਹਾਂ ਤਾਂ ਸੰਸਾਰ (ਗੱਲ) ਨੂੰ ਇਹ ਸੁਨੇਹਾ ਜਾਂਦਾ ਹੈ ਕਿ ਅੱਜ ਦੇ ਸਿੱਖਾਂ ਨੇ ਗੁਰਮਤਿ ਵਿਚਾਰਧਾਰਾ ਤੋਂ ਵੱਖਰਾ

ਰਸਤਾ ਅਪਣਾਅ ਲਿਆ ਹੈ। ਨਹੀਂ ਤਾਂ ਰਾਧਾ ਸੁਆਮੀਆਂ, ਨਿਰੰਕਾਰੀਆਂ ਵਰਗਿਆਂ ਦਾ ਵਿਰੋਧ ਵੀ ਸਰਕਾਰ ਵੱਲੋਂ ਹੋਣਾ ਚਾਹੀਦਾ ਸੀ ਜਿਨ੍ਹਾਂ ਨੂੰ ਕਿ ਸਰਕਾਰ ਆਪ ਪਾਲ ਰਹੀ ਹੈ। ਜੇ ਅਸੀਂ ਗੁਰਮਤਿ ਅਨੁਸਾਰ ਸਰਬੱਤ ਦੇ ਭਲੇ ਦੀ ਲੜਾਈ ਲੜੀਏ ਜਾਂ ਹੁਣ ਹੀ ਲੜਨੀ ਸ਼ੁਰੂ ਕਰ ਦੇਈਏ ਤਾਂ ਕੋਈ ਵਜ੍ਹਾ ਨਹੀਂ ਕਿ ਸਾਰੀ ਦੁਨੀਆਂ ਦੇ ਸੂਝਵਾਨ ਲੋਕ ਸਾਡੀ ਮੱਦਦ ਲਈ ਸਾਡੇ ਨਾਲ ਆ ਖੜ੍ਹੋਣ। ਸੋ ਸਾਡੇ ਲਈ ਅੱਜ ਇਹ ਗੰਭੀਰਤਾ ਨਾਲ ਵਿਚਾਰਨ ਦਾ ਸਮਾਂ ਆ ਗਿਆ ਹੈ ਕਿ ਅਸੀਂ ਗੁਰੂ ਕੀ ਮੱਤ ਅਨੁਸਾਰ ਸਰਬੱਤ ਦੇ ਭਲੇ ਦੇ ਝੰਡਾ ਬਰਦਾਰ ਬਣੀਏ ਅਤੇ ਸਿੱਖਾਂ ਅਤੇ ਕੇਵਲ ਸਿੱਖਾਂ ਦੀ ਚਿੰਤਾ ਛੱਡ ਕੇ ਸਿੱਖੀ ਦੀ ਚਿੰਤਾ ਵੱਲ ਧਿਆਨ ਦੇਈਏ। ਨਹੀਂ ਤਾਂ ਪਿਛਲੇ ਦੋ ਢਾਈ ਸੌ ਸਾਲ ਵਿਚ ਸਿੱਖਾਂ ਦੀ ਚਿੰਤਾ ਕਰਨ ਕਰਕੇ ਜੋ ਅਸੀਂ ਖੱਟਿਆ ਅਤੇ ਗਵਾਇਆ ਹੈ ਅੱਜ ਉਹ ਸਾਡੇ ਸਾਹਮਣੇ ਹੀ ਹੈ!

ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਸਾਹਿਬਾਨ ਅਤੇ ਖਾਲਸੇ ਨੇ ਆਪਣੀ ਹੋਂਦ ਨੂੰ ਬਚਾਉਣ ਲਈ ਸੰਸਾਰੀ ਹਥਿਆਰਾਂ ਜਿਵੇਂ ਤਲਵਾਰ, ਤੁਪਕ, ਤੀਰ ਆਦਿ ਦੀ ਵਰਤੋਂ ਵੀ ਕੀਤੀ ਹੈ ਪਰ ਉਹ ਸਮਾਂ ਹਰ ਵੇਲੇ ਨਹੀਂ ਹੋਇਆ ਕਰਦਾ। ਤਲਵਾਰ ਦੇ ਮੁੱਠੇ 'ਤੇ ਤਾਂ ਹੱਥ ਉਦੋਂ ਹੀ ਜਾਣਾ ਚਾਹੀਦਾ ਹੈ ਜਦੋਂ ਗੱਲਬਾਤ ਦੇ ਸਾਰੇ ਹੀਲੇ ਵਸੀਲੇ ਖ਼ਤਮ ਹੋ ਜਾਣ। ਗੁਰਮਤਿ ਰੂਪੀ ਗਿਆਨ ਖੜਗ ਦੀ ਧਾਰ ਇਸ ਕਦਰ ਤਿੱਖੀ ਅਤੇ ਬਾਰੀਕ ਹੈ ਕਿ ਝੂਠ 'ਤੇ ਟਿਕੀ ਦੁਨੀਆਂ ਦੀ ਕੋਈ ਵੀ ਮੱਤ ਇਸ ਦੇ ਅੱਗੇ ਟਿਕ ਨਹੀਂ ਸਕਦੀ।

ਪਰ ਅੱਜ ਸਮੱਸਿਆ ਇਹ ਹੈ ਕਿ ਗੁਰਮਤਿ ਦੀ ਉਹ ਸੋਝੀ ਜਿਹੜੀ ਗੁਰੂ ਸਾਹਿਬਾਨ ਵੇਲੇ ਜਾਂ ਉਨ੍ਹਾਂ ਤੋਂ ਕੁਝ ਸਮਾਂ ਬਾਅਦ ਉਨ੍ਹਾਂ ਦੇ ਪੜ੍ਹਾਏ ਹੋਏ ਸਿੰਘਾਂ ਕੋਲ ਸੀ ਅੱਜ ਸਾਡੇ ਕੋਲ ਨਹੀਂ ਹੈ ਕਿਉਂਕਿ ਦਸਮ ਪਾਤਸ਼ਾਹ ਤੋਂ ਬਾਅਦ ਗੁਰਮਤਿ ਦੇ ਪ੍ਰਚਾਰ 'ਤੇ ਪਾਬੰਦੀ ਲਾ ਦਿੱਤੀ ਗਈ ਸੀ ਅਤੇ ਗੁਰਮਤਿ ਦੀ ਸੋਝੀ ਰੱਖਣ ਵਾਲਿਆਂ ਨੂੰ ਇਕ ਇਕ ਕਰਕੇ ਸ਼ਹੀਦ ਕਰ ਦਿੱਤਾ ਗਿਆ ਸੀ। ਉਸ ਤੋਂ ਬਾਅਦ ਜਿਨ੍ਹਾਂ ਵਿਦਵਾਨਾਂ ਨੇ ਗੁਰਬਾਣੀ ਦੇ ਟੀਕੇ ਲਿਖੇ, ਉਹ ਦੂਜੀਆਂ ਮੱਤਾਂ ਤੋਂ ਪ੍ਰਭਾਵਿਤ ਵਿਦਵਾਨ ਸਨ। ਗੁਰਬਾਣੀ ਵਿਚ ਬਹੁਤ ਕੁਝ ਅਜਿਹਾ ਹੈ ਜਾਂ ਇਉਂ ਕਹਿ ਲਓ ਗੁਰਬਾਣੀ ਦੀ ਗੁਹਜ ਕਥਾ ਸਮਝਣ ਵਾਲੀ ਘੱਟ ਅਤੇ ਬੁੱਝਣ ਵਾਲੀ ਜ਼ਿਆਦਾ ਹੈ। ਸਮਝਣ ਵਾਲੀ ਤਾਂ ਗੱਲ ਵਿਦਵਾਨਾਂ ਦੇ ਪੱਲੇ ਪੈ ਗਈ ਅਤੇ ਬੁੱਝਣ ਵਾਲੀ ਗੱਲ ਪੱਲੇ ਪੈਣੀ ਅਜੇ ਬਾਕੀ ਹੈ। ਅਸਲੀ ਲੜਾਈ ਬੁੱਝਣ ਵਾਲੀ ਗੱਲ ਪੱਲੇ ਪੈਣ ਨਾਲ ਹੀ ਜਿੱਤੀ ਜਾਣੀ ਹੈ। ਬੁੱਝਣ ਵਾਲੀ ਗੱਲ, ਬੁੱਝਣ ਉਪਰੰਤ ਹੀ ਸਿੱਖ ਦੀ ਬੁੱਧੀ, ਵਿਵੇਕ ਬੁੱਧੀ ਵਿਚ ਬਦਲ ਜਾਂਦੀ ਹੈ। ਵਿਵੇਕ ਬੁੱਧੀ ਹੀ ਹਰ ਕਿਸਮ ਦੇ ਭਰਮ ਜਾਲ ਨੂੰ ਕੱਟਣ ਵਿਚ ਸਮਰੱਥ ਹੈ। ਇਨ੍ਹਾਂ ਭਰਮ ਗਿਆਨੀ, ਦੰਭੀ ਪਾਖੰਡੀ ਗੁਰੂਆਂ ਨਾਲ ਵਿਵੇਕ ਬੁੱਧੀ ਵਾਲੇ ਗੁਰਮੁਖ ਹੀ ਸਿੱਝ ਸਕਦੇ ਹਨ। ਸੋ ਪਹਿਲੇ ਪੜਾਅ ਉੱਤੇ ਸਾਨੂੰ ਗੁਰਮੁਖਾਂ ਦੀ ਪਛਾਣ ਕਰਕੇ ਉਨ੍ਹਾਂ ਨੂੰ ਇਸ ਪਾਖੰਡਵਾਦ ਦੇ ਮੋਰਚੇ ਦੇ ਖਿਲਾਫ਼

ਅਗਲੀਆਂ ਸਫ਼ਾਂ 'ਚ ਹੋ ਕੇ ਗਿਆਨ ਖੜਗ ਦੀ ਲੜਾਈ ਲੜਨ ਲਈ ਕਮਰਕੱਸਾ ਕਰਨਾ ਚਾਹੀਦਾ ਹੈ।

ਪਰੰਤੂ ਜਿਵੇਂ ਕਿ ਅਸੀਂ ਉੱਪਰ ਵੀ ਲਿਖਿਆ ਹੈ ਕਿ ਗੁਰਬਾਣੀ ਅੰਦਰਲੀ ਬੁੱਝਣ ਵਾਲੀ ਗੱਲ ਅਜੇ ਤਕ ਸਾਡੀ ਪਕੜ ਤੋਂ ਹੀ ਪਰ੍ਹੇ ਹੈ। ਇਸੇ ਲਈ ਉਸ ਦਾ ਪ੍ਰਚਾਰ ਵੀ ਸਿੱਖ ਸੰਗਤ ਵਿਚ ਨਹੀਂ ਹੋ ਰਿਹਾ। ਅੱਜ ਦਾ ਸਾਡਾ ਪ੍ਰਚਾਰਕ ਜਾਂ ਰਾਗੀ ਗੂੜ੍ਹ ਗਿਆਨ ਜਾਂ ਤੱਤ ਗਿਆਨ ਦੀਆਂ ਗੱਲਾਂ ਤਾਂ ਕੀ - ਉਹ ਲੋਕਾਂ ਦੇ ਸਧਾਰਨ ਸਵਾਲਾਂ ਦੇ ਜਵਾਬ ਦੇਣ ਵਿਚ ਵੀ ਅਸਮਰੱਥ ਹੈ। ਸਾਡੇ ਤਰੀਕਿਆਂ ਵਿਚ ਆਪਾ ਵਿਰੋਧੀ ਗੱਲਾਂ ਦਰਜ ਹਨ। ਇਸੇ ਲਈ ਸਾਡੇ ਪ੍ਰਚਾਰਕ ਆਪਣੇ ਆਪ ਨੂੰ ਫਸਿਆ ਹੋਇਆ ਮਹਿਸੂਸ ਕਰ ਰਹੇ ਹਨ। ਬਹੁਤ ਕੁਝ ਸਾਡੇ ਇਤਿਹਾਸ ਵਿਚ ਅਜਿਹਾ ਹੈ ਜੋ ਗੁਰਬਾਣੀ ਦੀ ਵਿਚਾਰਧਾਰਾ ਦੇ ਹੀ ਵਿਰੁੱਧ ਹੈ। ਅਜਿਹੀ ਹਾਲਤ ਵਿਚ ਆਸ਼ੂਤੋਸ਼ ਜਾਂ ਭਨਿਆਰਾ ਵਾਲੇ ਜਿਹੇ ਦੰਭੀਆਂ ਦਾ ਪੈਦਾ ਹੁੰਦੇ ਰਹਿਣਾ ਕੁਦਰਤੀ ਗੱਲ ਹੈ।

ਜੇ ਅਸੀਂ ਇਹ ਚਾਹੁੰਦੇ ਹਾਂ ਕਿ ਇਨ੍ਹਾਂ ਰੋਜ਼ ਪੈਦਾ ਹੋਣ ਵਾਲੇ ਡੰਮ੍ਹੀਆਂ ਦਾ ਪੈਦਾ ਹੋਣਾ ਹਮੇਸ਼ਾ ਲਈ ਰੋਕ ਦਿੱਤਾ ਜਾਵੇ ਤਾਂ ਸਾਨੂੰ ਸਭ ਤੋਂ ਪਹਿਲਾਂ ਗੁਰਮਤਿ/ਗੁਰਬਾਣੀ ਦੀ ਸੋਝੀ ਤੇ ਅਰਥ ਬੋਧ ਰੱਖਣ ਵਾਲੇ ਗੁਰਮੁਖ ਵਿਦਵਾਨਾਂ ਨੂੰ ਇਕ ਪਲੇਟਫਾਰਮ 'ਤੇ ਇਕੱਠੇ ਕਰਕੇ ਗੁਰਮਤਿ ਦੇ ਟੀਕੇ ਨਵੇਂ ਸਿਰਿਉਂ ਤਿਆਰ ਕਰਵਾਉਣੇ ਚਾਹੀਦੇ ਹਨ। ਨਾਲ ਦੀ ਹਾਲ ਕਿਸੇ ਚੈਨਲ ਤੋਂ ਨਾਮ ਗੁਰਮਤਿ ਵਿਚਾਰਧਾਰਾ ਦੀ ਸੋਝੀ ਪ੍ਰਸਾਰਿਤ ਕਰਨ ਦੇ ਉਪਰਾਲੇ ਸ਼ੁਰੂ ਕਰ ਦੇਣੇ ਚਾਹੀਦੇ ਹਨ। ਆਪਣੇ ਇਤਿਹਾਸ ਨੂੰ ਗੁਰਮਤਿ ਅਨੁਸਾਰ ਸੋਧ ਕੇ ਪ੍ਰਚਾਰਨਾ ਪ੍ਰਸਾਰਨਾ ਚਾਹੀਦਾ ਹੈ। ਗੁਰਮਤਿ ਦੇ ਸਹੀ ਅਰਥ ਸਮਝੇ ਬਿਨਾਂ ਸਾਡੇ ਅੰਦਰ ਮੱਤਭੇਦ ਰਹਿਣਗੇ ਹੀ। ਗੁਰਮਤਿ ਨੂੰ ਗ੍ਰਹਿਣ ਕਰਨਾ ਹੀ ਗੁਰਸਿੱਖਾਂ ਲਈ ਭਗਤੀ ਕਰਨਾ ਹੈ ਪਰ ਗੁਰਮਤਿ ਬਾਰੇ ਸਾਡੀ ਵਿਆਖਿਆ ਗੁਰਮਤਿ ਅਨੁਸਾਰੀ ਹੀ ਹੋਣੀ ਚਾਹੀਦੀ ਹੈ। ਅੱਜ ਸਾਡੇ ਵੱਖਰੇ-ਵੱਖਰੇ ਰਾਹਾਂ ਦਾ ਕਾਰਨ ਹੀ ਇਹ ਹੈ ਕਿ ਅਸੀਂ ਗੁਰਮਤਿ ਦੀ ਸਹੀ ਵਿਆਖਿਆ ਹੁਣ ਤਕ ਦੇਣ ਤੋਂ ਅਸਮਰੱਥ ਹਾਂ। ਗੁਰਮਤਿ ਦੀ ਸਹੀ ਵਿਆਖਿਆ ਹੀ ਅੱਜ ਸਾਡੀਆਂ ਸਮੱਸਿਆਵਾਂ ਦਾ ਵਾਹਦ ਹੱਲ ਹੈ। ਇਸ ਲਈ ਸਾਡੀ ਇਹ ਗੁਰੂ ਰੂਪ ਪੰਥ ਖਾਲਸੇ ਨੂੰ ਸਨਿਮਰ ਬੇਨਤੀ ਹੈ ਕਿ ਗੁਰੂ ਲਈ ਸਭ ਕੁਝ ਭੁੱਲ ਕੇ ਇਕ ਥਾਂ ਗੁਰਮੁਖਾਂ ਵਾਂਗ ਬੈਠੀਏ ਅਤੇ ਆਸ਼ੂਤੋਸ਼ ਅਤੇ ਭਨਿਆਰਾ ਵਾਲੇ ਅਨਮੱਤੀਆਂ ਲਈ ਗੁਰਮਤਿ ਦਾ ਸੱਚ ਗੁਰਬਾਣੀ 'ਚੋਂ ਲੱਭੀਏ ਜਿਸ ਦਾ ਇਕ ਕਿਣਕਾ ਹੀ ਅਜਿਹੇ ਦੰਭੀਆਂ ਦਾ ਖੁਰਾ ਖੋਜ ਮਿਟਾਉਣ ਦੀ ਸ਼ਕਤੀ ਰੱਖਦਾ ਹੈ।

■